

੧ੴ ਵਾਹਿਗੁਰੂ ਜੀ ਕੀ ਫ਼ਤਹ ॥



-ਸੰਖੇਪ ਇਤਿਹਾਸ-

# ਗੁਰਦੁਆਰਾ ਥੰਮ੍ਹ ਜੀ ਸਾਹਿਬ, ਪਾ: ਪੰਜਵੀਂ

## ਅਤੇ ਸੰਬੰਧਤ ਇਤਿਹਾਸਕ ਗੁਰਦੁਆਰੇ

ਗੁਰਦੁਆਰਾ ਥੰਮ੍ਹ ਜੀ ਸਾਹਿਬ, ਕਰਤਾਰਪੁਰ (ਜਲੰਧਰ)।

੧ ਓ ਵਾਹਿਗੁਰੂ ਜੀ ਕੀ ਫ਼ਤਹ ॥

# ਮੁੱਖ–ਬੰਦ

ਪਿਆਰੇ ਖ਼ਾਲਸਾ ਜੀ !

ਉਂਜ ਤਾਂ ਗੁਰਦੁਆਰਾ ਥੰਮ੍ਹ ਜੀ ਸਾਹਿਬ ਕਰਤਾਰਪੁਰ ਦੇ ਪਵਿੱਤਰ ਨਾਮ ਤੋਂ ਹਰ ਬਸ਼ਰ ਤੇ ਸਿੱਖ ਜਗਤ ਭਲੀ ਪ੍ਰਕਾਰ ਜਾਣੂ ਹੈ । ਪਰ ਫਿਰ ਵੀ ਗੁਰਦੁਆਰਾ ਥੰਮ੍ਹ ਜੀ ਸਾਹਿਬ ਤੇ ਹੋਰ ਸੰਬੰਧਤ ਇਤਿਹਾਸਕ ਗੁਰ–ਅਸਥਾਨਾਂ ਦੇ ਮੁਕੰਮਲ ਇਤਿਹਾਸ ਨੂੰ ਬਹੁਤ ਘੱਟ ਸੱਜਣ ਜਾਣਦੇ ਹਨ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੱਤਰਕਾ ਨੰ: ੬੮੮੭੧੫ ਮਿਤੀ ੧੬–੩–੧੯੪੪ ਅਨੁਸਾਰ ਸੰਗਤਾਂ ਨੂੰ ਇਤਿਹਾਸ ਤੋਂ ਜਾਣੂ ਕਰਾਉਣ ਲਈ ਪ੍ਰਬੰਧਕ ਕਮੇਟੀ ਗੁਰਦੁਆਰਾ ਥੰਮ੍ਹ ਜੀ ਸਾਹਿਬ ਕਰਤਾਰਪੁਰ ਨੇ ਬੜੀ ਮੇਹਨਤ ਅਤੇ ਪਿਆਰ ਨਾਲ ਇਹ ਟਰੈਕਟ ਆਪ ਜੀ ਦੀ ਨਜ਼ਰ ਭੇਟ ਕੀਤਾ ਹੈ । ਆਸ ਹੈ ਕਿ ਹਰ ਯਾਤਰੂ ਨੂੰ ਇਤਿਹਾਸਕ ਪੱਖ ਤੋਂ ਇਹ ਟਰੈਕਟ ਬਹੁਤ ਸਹੂਲਤ ਦੇਵੇਗਾ ।

ਪ੍ਰਧਾਨ, ਮੈਨੇਜਰ,

ਲੋਕਲ ਕਮੇਟੀ, ਗੁਰਦੁਆਰਾ ਸ੍ਰੀ ਥੰਮ੍ਹ ਜੀ ਸਾਹਿਬ,

ਕਰਤਾਰਪੁਰ (ਜਲੰਧਰ)

ੴ ਸਤਿਗੁਰ ਪ੍ਰਸਾਦਿ ॥

# ਕਰਤਾਰਪੁਰ ਨਗਰ

'ਕਰਤਾਰਪੁਰ ਨਗਰ'—ਜਲੰਧਰ ਸ਼ਹਿਰ ਤੋਂ ਲਹਿੰਦੇ ਵਲ ੧੦ ਮੀਲ ਦੇ ਫਾਸਲੇ 'ਤੇ ਜਰਨੈਲੀ ਸੜਕ (ਜੀ. ਟੀ. ਰੋਡ) ਜਲੰਧਰ-ਅੰਮ੍ਰਿਤਸਰ ਤੇ ਵਾਕਿਆ ਹੈ। ਅੰਮ੍ਰਿਤਸਰ ਤੋਂ ੪੦ ਮੀਲ ਅਤੇ ਕਪੂਰਥਲਾ ਤੋਂ ੭ ਮੀਲ ਫਾਸਲੇ ਤੇ ਹੈ। ਇਸ ਨਗਰ ਵਿਖੇ ਰੇਲਵੇ ਸਟੇਸ਼ਨ ਵੀ ਹੈ। ਇਹ ਕਸਬਾ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਬਾਣੀ ਦੇ ਬੋਹਥ, ਸ਼ਹਿਨਸ਼ਾਹ 'ਗੁਰੂ ਅਰਜਨ ਦੇਵ ਜੀ' ਮਹਾਰਾਜ ਦਾ ਵਸਾਇਆ ਹੋਇਆ ਹੈ। ਇਸ ਨਗਰ ਨੂੰ ਹੋਰ ਸ਼ਹਿਰਾਂ ਵਾਂਗ ਸਭ ਸਹੂਲਤਾਂ ਪ੍ਰਦਾਨ ਹਨ। ਇਹ ਨਗਰ ਖਾਸ ਕਰਕੇ ਲੱਕੜੀ ਦੇ ਫਰਨੀਚਰ ਲਈ ਭਾਰਤ ਵਿਚ ਮਸ਼ਹੂਰ ਹੈ।

ਕਰਤਾਰਪੁਰ ਨਗਰ ਕਿਵੇਂ ਵਸਿਆ ?

ਪ੍ਰਸੰਗ ਇਸ ਤਰ੍ਹਾਂ ਹੈ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵੱਡੇ ਭਾਈ ਪ੍ਰਿਥੀ ਚੰਦ ਨੂੰ ਗੁਰ-ਗੱਦੀ ਨਾ ਮਿਲਣ ਕਰਕੇ ਉਸ ਨੇ ਗੁਰੂ ਸਾਹਿਬ ਨਾਲ ਈਰਖਾ ਕਰਨੀ ਅਰੰਭ ਦਿੱਤੀ ਤੇ ਮੌਕੇ ਦੀ ਮੁਗ਼ਲ ਸਰਕਾਰ ਦੇ ਹਾਕਮਾਂ ਨਾਲ ਮਿਲ-ਮਿਲਾ ਕੇ ਗੁਰੂ ਅਰਜਨ ਦੇਵ ਜੀ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਖ਼ਾਸ ਕਰ ਕੇ ਉਸ ਨੇ ਪੁਰਾਣਾ ਹੈਬਤ ਪੁਰ ਪੱਟੀ (ਜਿਸ ਵਿਚ ਗੁਰੂ ਕਾ ਚੱਕ ਤੇ ਰਾਮਦਾਸ ਪੁਰ ਨਗਰ ਵਾਕਿਆ ਹੈ) ਇਥੋਂ ਦੇ ਅਮੀਨ (ਮਾਲ ਅਫਸਰ) 'ਸੁਲਹੀ ਖਾਂ' ਨਾਲ ਦੋਸਤੀ ਗੰਢ ਕੇ ਗੁਰੂ ਅਰਜਨ ਦੇਵ ਸਾਹਿਬ ਨੂੰ ਬਹੁਤ ਤੰਗ ਕੀਤਾ।

ਅਚਾਨਕ ਹੀ ਇਹਨਾਂ ਦਿਨਾਂ ਵਿਚ ਕੱਤਕ ੧੬੫੦ ਬਿਕ੍ਰਮੀ ਨੂੰ 'ਅਕਬਰ' 'ਬਾਦਸ਼ਾਹ' ਲਾਹੌਰੋਂ ਬਿਆਸ ਅਤੇ ਵੇਈਂ ਨਦੀ ਦੇ ਮੰਡ ਵਿਚ ਆ ਕੇ ਕੁਝ ਚਿਰ ਸ਼ੇਖ ਪੁਰ (ਸ਼ੇਖ ਚੱਕ)[1] ਵਿਚ ਰਿਹਾ। ਇਸ ਮੌਕੇ ਜਾਪਦਾ ਏ ਕਿ ਪ੍ਰਿਥੀ ਚੰਦ ਨੇ ਸਤਿਗੁਰਾਂ ਵਿਰੁੱਧ ਅਕਬਰ ਬਾਦਸ਼ਾਹ ਅੱਗੇ 'ਮੇਹਜਰ ਨਾਮਾ' ਪੇਸ਼ ਕੀਤਾ।

---

੧-ਸ਼ੇਖ ਨਜ਼ਾਮ ਦੀਨ ਅਹਿਮਦ-ਤਬਕਾਤਿ ਅਕਬਰੀ ਫ਼ਾਰਸੀ, ਜਿਲਦ ਨੰ: ੨, ਸਫਾ ੪੨੪।

ਅਕਬਰ ਨੇ ਪੜਤਾਲ ਕਰ ਕਰਾ ਕੇ 'ਮੇਹਜਰ ਨਾਮਾ'[2] ਤਾਂ ਰੱਦ ਕਰ ਦਿੱਤਾ ਪਰ ਰਾਮਦਾਸ ਪੁਰ ਦੀਆਂ ਦੁਕਾਨਾਂ ਦਾ ਕਿਰਾਇਆ ਪ੍ਰਿਥੀ ਚੰਦ ਨੂੰ ਦੇਣ ਲਈ ਅਤੇ ਗੁਰੂ ਕੇ ਚੱਕ ਦਾ ਚਕੋਤਾ ਮਹਾਂ ਦੇਵ ਨੂੰ ਦੇਣ ਲਈ ਗੁਰੂ ਸਾਹਿਬ ਨੂੰ ਅਕਬਰ ਨੇ ਸਹਿਮਤ ਕਰ ਲਿਆ। ਪਰ ਇਸ ਦੇ ਇਵਜ਼ ਵਿਚ ਜਲੰਧਰ ਵਿਚੋਂ 'ਕਰਤਾਰ-ਪੁਰ' ਵਾਲਾ ਰਕਬਾ ਸਤਿਗੁਰਾਂ ਨੂੰ ਦੇ ਕੇ ਇਹ ਝਗੜਾ ਨਿਬੇੜ ਦਿੱਤਾ।

ਪਰੰਤੂ "ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ" ਅਨੁਸਾਰ ਪ੍ਰਿਥੀ ਚੰਦ ਦੀ ਭੁੱਖ ਨਾ ਲੱਥੀ ਅਤੇ ਗੁਰ-ਗੱਦੀ ਲੈਣ ਵਾਲੀ ਲਾਲਸਾ ਵਧਦੀ ਗਈ। ਇਸ ਵਿਰੋਧਤਾ ਤੋਂ ਗੁਰੂ ਅਰਜਨ ਦੇਵ ਜੀ ਜ਼ਾਤੀ ਤੌਰ ਤੇ ਤਾਂ ਨਰਾਜ਼ ਨਾ ਹੋਏ ਪਰ ਧਰਮ ਪ੍ਰਚਾਰ ਇਸ ਵਿਚ ਵਿਰੋਧਤਾ ਤੋਂ ਪਰੇਸ਼ਾਨ ਹੋ ਉਠੇ।

ਜਦੋਂ ਗੁਰੂ ਸਾਹਿਬ ਕੋਲੋਂ ਦਰਸ਼ਨ ਅਭਿਲਾਸ਼ੀ ਤੇ ਆਤਮਕ ਆਨੰਦ ਮਾਨਣ ਲਈ ਜੋ ਜਗਿਆਸੂ ਦੂਰ-ਦੂਰ ਤੋਂ ਰਾਮਦਾਸ ਪੁਰ ਆਉਂਦੇ ਤਾਂ ਉਹਨਾਂ ਨੂੰ ਪ੍ਰਿਥੀ ਚੰਦ ਆਪਣੇ 'ਏਜੰਟਾਂ' (ਮਸੰਦਾਂ) ਰਾਹੀਂ ਬਹੁਤ ਧੋਖਾ ਦੇਂਦਾ। ਇਹ ਗੱਲ ਗੁਰੂ ਅਰਜਨ ਦੇਵ ਵਰਗੇ ਧਰਮਾਤਮਾ ਪੁਰਸ਼ ਪਾਸੋਂ ਜਰਨੀ ਅਸੰਭਵ ਸੀ। ਇਸ ਲਈ ਗੁਰੂ ਸਾਹਿਬ ਨੇ ਆਪਣੀ ਸਾਰੀ ਜਾਇਦਾਦ (ਵਿਰਾਸਤ) ਆਪਣੇ ਵੱਡੇ ਭਰਾ ਦੀ ਭੁੱਖ ਤੋਂ ਨਿਛਾਵਰ ਕਰਕੇ ਘਰ-ਬਾਰ ਤਿਆਗਣ ਦਾ ਫੈਸਲਾ ਕਰ ਲਿਆ। ਆਪ ਜੀ ਨੇ ਸਾਰੇ ਦੇਸ਼ ਦਾ ਰਟਨ ਕਰ ਕੇ ਸੱਚ-ਧਰਮ ਦਾ ਪ੍ਰਚਾਰ ਕਰਨਾ ਅਪਾਣਾ ਮਨੋਰਥ ਬਣਾ ਲਿਆ।

ਇਸ ਪ੍ਰੋਗਰਾਮ ਦੀ ਸ਼ੁਰੂਆਤ ਮਾਝੇ ਤੋਂ ਹੀ ਹੋਈ। ਤਰਨ ਤਾਰਨ ਸਰਹਾਲੀ ਤੋਂ ਬਾਅਦ ਕੁਝ ਚਿਰ ਭੈਣੀ ਪਿੰਡ ਟਿਕੇ। ਇਸ ਪਿੰਡ ਦੇ ਚੌਧਰੀ ਦੀ ਸੁਆਣੀ ਦਾ ਗੁਰੂ ਘਰ ਨਾਲ ਪਿਆਰ ਸਤਿਕਾਰ ਦੇਖ ਕੇ ਸਤਿਗੁਰੂ ਨੇ ਇਸ ਪਿੰਡ ਦਾ ਨਾਂ 'ਗੁਰੂ ਕਾ ਚੋਹਲਾ' ਰੱਖਿਆ। ਇਸੇ ਤਰ੍ਹਾਂ ਰਸਤੇ ਵਿਚ ਖਾਨਪੁਰ ਦੇ ਵਸਨੀਕ 'ਭਾਈ ਹੇਮੇ' ਵਰਗੇ ਗੁਰ-ਭਗਤਾਂ ਦਾ ਨਿਸਤਾਰਾ ਕਰਕੇ ਗੋਇੰਦਵਾਲ ਸਾਹਿਬ ਆ ਬਿਰਾਜੇ।

### ਦੁਆਬੇ ਵਿਚ ਧਰਮ ਪ੍ਰਚਾਰ

ਗੋਇੰਦਵਾਲ ਤੋਂ ਚੱਲ ਕੇ ਸਤਿਗੁਰਾਂ ਨੇ ਦੁਆਬਾ ਬਿਸਤ ਜਲੰਧਰ ਵਲ ਨਜ਼ਰ ਕੀਤੀ। ਆਪ ਰਸਤੇ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਸੰਮਤ ੧੬੫੦ ਬਿਕ੍ਰਮੀ ਨੂੰ ਇਸ ਟਿਕਾਣੇ ਪੁੱਜੇ ਜਿਥੇ ਪਾਠਕ ਜੀ ਹੁਣ ਆਪ ਕਰਤਾਰ ਪੁਰ

੨-ਗਉੜੀ ਮਹਲਾ ੫ ॥ ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥ (ਪੰਨਾ ੧੯੯)



ਵਸਦਾ ਵੇਖ ਰਹੇ ਹੋ। ਇਸ ਨਗਰ ਦਾ ਰਕਬਾ ਬਾਦਸ਼ਾਹ ਅਕਬਰ ਵਲੋਂ ਗੁਰੂ ਸਾਹਿਬ ਨੂੰ ਇਸੇ ਸਾਲ ਹੀ ਭੇਂਟ ਹੋਇਆ ਸੀ। ਉਸ ਮੌਕੇ ਇਥੇ ਇਕ ਮਾਮੂਲੀ ਜਿਹੀ ਬਸਤੀ ਸੀ ਜਿਸ ਵਿਚ ਰਾਹਕ, ਕਿਰਸਾਨ ਤੇ ਕੰਮੀ ਲੋਕ ਕੱਚੇ ਕੋਠੇ ਅਤੇ ਕੁੱਲੀਆਂ ਵਿਚ ਰਹਿੰਦੇ ਸਨ। ਇਸ ਵੱਸੋਂ ਦੇ ਬਾਹਰ ਪੂਰਬ ਵਲ ਜਿਥੇ ਕਿ ਹੁਣ ਗੁਰਦੁਆਰਾ ਗੰਗ ਸਰ ਖੂਹ ਹੈ ਇਥੇ ਸਤਿਗੁਰੂ ਜੀ ਨੇ ਉਤਾਰਾ ਕੀਤਾ।

ਉਸ ਵਕਤ ਸਤਿਗੁਰਾਂ ਦੇ ਨੇੜੇ ਦੇ ਸਿੱਖ-ਭਾਈ ਗੁਰਦਾਸ ਜੀ, ਭਾਈ ਸੰਘੇੜਾ ਜੀ, ਜਾਤੀ ਮਲਕ ਪਰੋਹਤ, ਮਾਹਰੂ ਰੰਧਾਵਾ, ਅਮੀਆਂ ਹੇਰ, ਉਧਾ ਤੇ ਦਾਊ ਹਰੀ ਆਦਿ ਸਾਹਿਬਾਂ ਦੀ ਸੇਵਾ ਵਿਚ ਹਾਜ਼ਰ ਸਨ। ਮਹਾਰਾਜ ਜੀ ਨੇ ਇਸ ਨਵੇਂ ਚੱਕ ਵਿਚ ਰਿਹਾਇਸ਼ ਲਈ ਮਕਾਨ ਬਨਾਉਣ ਦਾ ਇਰਾਦਾ ਕਰਕੇ ਇਥੇ ਸੋਹਣਾ ਨਗਰ ਵਸਾਉਣ ਦੀ ਤਜਵੀਜ਼ ਬਣਾਈ। ਸੰਮਤ ੧੬੫੦ ਵਿਚ ਹੀ ਸਿਆਲ ਰੁੱਤ ਨੂੰ ਗੁਰੂ ਜੀ ਨੇ ਪੁਰਾਤਨ ਰਵਾਇਤ ਅਨੁਸਾਰ ਮੋਹੜੀ ਗੱਡਕੇ ਇਸ ਨਗਰ 'ਕਰਤਾਰ ਪੁਰ' ਦੀ ਨੀਂਹ ਰੱਖ ਦਿੱਤੀ। ਸੰਗਤਾਂ ਦੇ ਇਕੱਠ ਵਿਚ ਹੀ ਮੋਹੜੀ ਵਾਲੀ ਜਗ੍ਹਾ ਤੇ ਦੀਵਾਨ ਅਸਥਾਨ ਦੀ ਨੀਂਹ ਰੱਖੀ ਗਈ। ਪਰੰਤੂ ਇਸ ਦੀਵਾਨ ਅਸਥਾਨ ਦੇ ਵੱਡੇ ਮਕਾਨ ਦੀ ਛੱਤ ਲਈ ਲੰਮੇ ਸ਼ਤੀਰ ਤੇ ਲਟੈਣਾਂ ਮਿਲਣੀਆਂ ਅਸੰਭਵ ਸਨ ਕਿਉਂਕਿ ਗਾਡਰ ਤਾਂ ਉਸ ਸਮੇਂ ਵਿਚ ਹੁੰਦੇ ਹੀ ਨਹੀਂ ਸਨ। ਇਸ ਮਕਾਨ ਦੇ ਵਿਚਕਾਰ ਵੱਡਾ ਮੋਟਾ 'ਥੰਮ੍ਹ' ਗੱਡ ਕੇ ਲਟੈਣਾਂ ਤੇ ਸ਼ਤੀਰ ਚਾੜ੍ਹਨ ਦੀ ਵਿਉਂਤ ਬਣਾਈ ਗਈ। ਇਸ ਵਾਸਤੇ ਵੀ ਮੁਨਾਸਬ ਮੋਟਾਈ-ਲੰਬਾਈ ਵਾਲੀ ਲੱਕੜੀ ਬੜੀ ਮੁਸ਼ਕਲ ਨਾਲ ਤਲਾਸ਼ ਕੀਤੀ ਗਈ। ਬੜੀ ਪੁਰਾਣੀ ਭਾਰੀ ਟਾਹਲੀ ਕਟਾ ਕੇ ਕਾਰੀਗਰਾਂ ਨੇ ਮੌਕੇ ਤੇ ਹੀ ਮਿਣ ਕੇ ਤਿਛਰਾਈ ਕਰਵਾ ਲਈ ਤਾਂ ਕਿ ਥੰਮ੍ਹ ਦਾ ਵਜ਼ਨ ਲੋੜ ਅਨੁਸਾਰ ਰਹਿ ਜਾਏ। ਜਦੋਂ ਚੁਕਾ ਕੇ ਥੰਮ੍ਹ ਇਸ ਬਸਤੀ ਵਿਚ ਲਿਆਂਦਾ ਅਤੇ ਨੀਂਹ 'ਚ ਰੱਖਿਆ ਗਿਆ ਤਾਂ ਥੰਮ੍ਹ ਦੀ ਲੰਬਾਈ ਘੱਟ ਗਈ ਜਿਸ ਕਰਕੇ ਕਾਰੀਗਰ ਬਹੁਤ ਪਰੇਸ਼ਾਨ ਹੋਏ ਤੇ ਮਾਮਲਾ ਗੁਰੂ ਸਾਹਿਬ ਕੋਲ ਲਿਆਂਦਾ ਗਿਆ ਤਦ ਗੁਰੂ ਅਰਜਨ ਦੇਵ ਜੀ ਨੇ ਉਸ ਲੱਕੜੀ ਦੇ ਥੰਮ੍ਹ ਨੂੰ ਮੁਖਾਤਬ ਕਰਕੇ ਇਉਂ ਫੁਰਮਾਇਆ-

"ਹੇ ਥੰਮ੍ਹ! ਤੈਨੂੰ ਕਿਸੇ ਨਿਜੀ ਕੰਮ ਲਈ ਵੱਢ ਕੇ ਨਹੀਂ ਲਿਆਂਦਾ। ਅਕਾਲ ਪੁਰਖ ਦਾ ਜੱਸ ਗਾਉਣ ਲਈ ਸੰਗਤਾਂ ਵਾਸਤੇ ਤੇਰੇ ਸਹਾਰੇ ਨਾਲ ਦੀਵਾਨ ਅਸਥਾਨ ਬਣਨਾ ਹੈ। ਤੂੰ ਪਹਿਲਾਂ ਬਹੁਤ ਛੋਟਾ ਸੀ ਹੁਣ ਇਤਨਾ ਵਧ ਗਿਆ ਏਂ ਹੁਣ ਸਾਡੇ ਕਹੇ ਅਨੁਸਾਰ ਹੋਰ ਥੋੜ੍ਹਾ ਉਪਰ ਵਲ ਵੱਧ।"

ਸੰਗਤਾਂ ਸਿਮਰਨ ਕਰ ਰਹੀਆਂ ਸਨ ਤਾਂ ਥੰਮ੍ਹ ਮੁਨਾਸਬ ਉਚਾਈ ਤੱਕ ਵਧ ਗਿਆ ਤੇ ਪੂਰਾਂ ਹੋ ਗਿਆ।

'ਸਾਧ ਬਚਨ ਅਟਲਾਧਾ' ਦੇ ਮਹਾਂਵਾਕ ਅਨੁਸਾਰ ਬਚਨ ਸਤਿ ਹੋ ਗਿਆ । ਉਸ ਦਿਨ ਤੋਂ ਹੀ ਇਸ 'ਥੰਮ੍ਹ' ਅਤੇ ਅਸਥਾਨ ਦਾ ਸਿੱਖ ਸੰਗਤਾਂ ਵਿਚ ਬੜਾ ਸਤਿਕਾਰ ਬਣ ਗਿਆ ਜੋ ਹਾਲੇ ਤਕ ਵੀ ਬਰਕਰਾਰ ਹੈ । ਗੁਰੂ ਜੀ ਨੇ ਆਪਣੀ ਰਿਹਾਇਸ਼ ਲਈ ਮਕਾਨਾਂ ਤੋਂ ਇਲਾਵਾ ਹੋਰ ਮਕਾਨ ਤੇ ਦੁਕਾਨਾਂ ਵੀ ਤਿਆਰ ਕਰਵਾਈਆਂ ਜਿਨ੍ਹਾਂ 'ਚ ਬਾਹਰੋਂ ਆਏ ਵਪਾਰੀ, ਕਸਬੀ ਤੇ ਦੁਕਾਨਦਾਰ ਆਬਾਦ ਹੋ ਗਏ । ਇਸ ਤਰ੍ਹਾਂ ਇਹ ਚੰਗਾ ਕਸਬਾ ਬਣ ਗਿਆ । ਸਤਿਗੁਰੂ ਜੀ ਨੇ ਮੁਖਾਰ-ਬਿੰਦ ਤੋਂ ਇਸ ਕਸਬੇ ਦਾ ਨਾਮ 'ਕਰਤਾਰਪੁਰ' ਰੱਖਿਆ ਅਤੇ ਬਿਲਾਵਲ ਰਾਗ 'ਚ ਇਸ ਕਸਬੇ ਦੀ ਵਜੋਂ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ ਇਹ ਸ਼ਬਦ ਉਚਾਰਿਆ-

ਸਿਮਰਿ ਸਿਮਰਿ ਪੂਰਨ ਪ੍ਰਭੁ ਕਾਰਜ ਭਏ ਰਾਸਿ ॥
ਕਰਤਾਰਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥
ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥
ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥
ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥
ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥੨॥
ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥
ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥
ਜੈ ਜੈ ਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥
ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥

ਇਸ ਸਮੇਂ ਦੌਰਾਨ ਅਕਬਰ ਬਾਦਸ਼ਾਹ ੧੪ ਕੁ ਵਰ੍ਹੇ ਪੰਜਾਬ ਵਿਚ ਗੁਜ਼ਾਰ ਕੇ ਦੱਖਣ ਦੀ ਮੁਹਿੰਮ ਸ਼ੁਰੂ ਕਰਨ ਲਈ ਆਗਰੇ ਵਲ ਆ ਰਿਹਾ ਸੀ ੨੫ ਮੱਘਰ ੧੬੫੫ ਬਿਕਰਮੀ ਨੂੰ ਬਾਦਸ਼ਾਹ ਨੇ ਬਿਆਸ ਦਾ ਪੱਤਨ ਲੰਘ ਕੇ ਸਤਿਗੁਰਾਂ ਪਾਸ ਇਥੇ ਮੁਕਾਮ ਕੀਤਾ[1] ਤੇ ਇਕੱਤ੍ਰ ਕੀਤੀ ਜਾਂ ਰਹੀ ਬਾਣੀ ਵਿਚੋਂ ਗੁਰੂ ਜੀ ਪਾਸੋਂ ਪਾਠ ਸਰਵਣ ਕੀਤਾ । ਬੜਾ ਖੁਸ਼ ਹੋ ਕੇ ਬਾਦਸ਼ਾਹ ਨੇ ਸਤਿਗੁਰਾਂ ਪਾਸੋਂ ਆਪਣੇ ਗੋਚਰੀ ਸੇਵਾ ਪੁੱਛੀ ਤਾਂ ਸਾਹਿਬਾਂ ਨੇ ਪੰਜਾਬ ਵਿਚ ਵਧਾਇਆ ਗਿਆ ਮਾਮਲਾ ਦੁਬਾਰਾ ਘਟ ਕਰਨ ਲਈ ਬਾਦਸ਼ਾਹ ਨੂੰ ਕਿਹਾ, ਇਸ ਤੇ ਝਟ ਹੀ ਬਾਦਸ਼ਾਹ ਨੇ ਵਧਿਆ ਮਾਮਲਾ ਮਨਸੂਖ ਕਰਕੇ ਪਹਿਲਾਂ ਵਾਂਗ ਹੀ ਕਰ ਦਿੱਤਾ ।

---

੧-ਅਕਬਰ ਨਾਮਾ, ਜਿਲਦ ੩, ਸਫਾ ੫੧੫ । ਅਤੇ ਮੁਨਸ਼ੀ ਸੁਜਾਨ ਰਾਇ ਭੰਡਾਰੀ, 'ਖਾਲਸਾ ਤੁੱਲ ਤਵਾਰੀਖ' ਸਫਾ ੪੨੫ ।



# ਕਰਤਾਰਪੁਰ ਵਿਖੇ ਪ੍ਰਸਿੱਧ ਇਤਿਹਾਸਕ ਗੁਰਦੁਆਰੇ

## ੧. ਗੁਰਦੁਆਰਾ ਥੰਮ੍ਹ ਜੀ ਸਾਹਿਬ

ਇਹ ਅਸਥਾਨ ਗੁਰੂ ਅਰਜਨ ਦੇਵ ਜੀ ਨੇ ੧੬੫੦-੫੧ ਵਿਚ ਸਭ ਤੋਂ ਪਹਿਲਾਂ ਹੀ ਨਗਰ ਦੀ ਨੀਂਹ ਰੱਖਣ ਸਮੇਂ ਬਣਾਇਆ ਸੀ । ਇਹ ਅਸਥਾਨ ਸੰਮਤ ੧੮੧੨ ਬਿ: ਤੱਕ ਜਿਉਂ ਦਾ ਤਿਉਂ ਹੀ ਰਿਹਾ ਤੇ ਧੀਰ ਮੱਲ ਤੇ ਉਹਨਾਂ ਦੇ ਜਾਨਸ਼ੀਨ ਇਸ ਨੂੰ ਸਤਿਸੰਗ ਘਰ ਦੇ ਤੌਰ ਤੇ ਵੀ ਵਰਤਦੇ ਰਹੇ । ਇਸ ਸਾਲ ਦੇ ਅਖੀਰ ਵਿਚ 'ਅਹਿਮਦ ਸ਼ਾਹ ਅਬਦਾਲੀ' ਨੇ ਭਾਰਤ ਤੇ ਚੌਥਾ ਹਮਲਾ ਕਰਕੇ 'ਅਦੀਨਾ ਬੇਗ ਨੂੰ ਦੁਆਬੇ ਤੋਂ ਅਲਹਿਦਾ ਕਰਕੇ 'ਸਰਫਰਾਜ', 'ਖਾਨ ਅਫਗਾਨਾ ਨੂੰ ਇਸ ਇਲਾਕੇ ਦਾ ਹਾਕਮ ਬਣਾ ਦਿੱਤਾ । ਅਫਗਾਨ ਦੀ ਹਕੂਮਤ ਸਮੇਂ 'ਨਾਸਰ ਅਲੀ' ਨੇ ਇਸ ਦੇਸ਼ ਵਿਚ ਬੜੇ ਜ਼ੁਲਮ ਕਮਾਏ ਤੇ ਅਨੇਕਾਂ ਹਿੰਦੂ ਮੰਦਰ ਢਾਹੇ । ਸਿੱਖਾਂ ਪ੍ਰਤੀ ਤਾਂ ਉਸ ਦਾ ਰੱਵਈਆ ਹੋਰ ਵੀ ਸਖ਼ਤ ਸੀ । ਸੰਮਤ ੧੮੧੩ ਵਿਚ ਉਸ ਨਿਰਦਈ ਮਲੇਸ਼ ਨੇ 'ਕਰਤਾਰਪੁਰ' ਤੇ ਹੱਲਾ ਬੋਲ ਦਿੱਤਾ । ਇਥੋਂ ਦੇ ਗੱਦੀ-ਨਸ਼ੀਨ ਸੋਢੀ ਵਡਭਾਗ ਸਿੰਘ ਨੇ ਮੁਕਾਬਲਾ ਕੀਤਾ, ਪਰ ਬਹੁਤਿਆਂ ਅੱਗੇ ਪੇਸ਼ ਨਾ ਚਲਦੀ ਵੇਖ ਕੇ ਸ਼ਹਿਰ ਛੱਡ ਪਹਾੜੀਂ ਜਾ ਵੜਿਆ । ਇਹਨਾਂ ਮੁਗ਼ਲ ਮਲੇਛਾਂ ਨੇ ਸ਼ਹਿਰ ਵਿਚ ਦਾਖਲ ਹੋ ਕੇ ਹਿੰਦੂ ਬਹੂ ਬੇਟੀਆਂ ਦੀ ਬਹੁਤ ਬੇ-ਪਤੀ ਕੀਤੀ ਅਤੇ ਜਬਰੀ ਮੁਸਲਮਾਨੀਆਂ ਬਣਾਇਆ । ਅੰਤ ਵਿਚ ਪੰਚਮ-ਪਾਤਸ਼ਾਹ ਦੇ ਬਣਵਾਏ ਸਤਿਸੰਗ ਘਰ ਵਿਚ 'ਥੰਮ੍ਹ ਸਾਹਿਬ' ਨੂੰ ਅੱਗ ਲਾ ਕੇ ਸਾੜ ਦਿੱਤਾ ਅਤੇ ਬਾਕੀ ਇਤਿਹਾਸਕ ਵਸਤਾਂ ਦੀ ਬਹੁਤ ਬੇ-ਹੁਰਮਤੀ ਕੀਤੀ ।

ਜਿਸ ਵੇਲੇ 'ਅਬਦਾਲੀ' ਦਿੱਲੀ ਤਕ ਲੁਟ-ਮਾਰ ਕਰਕੇ ਘਰ ਮੁੜ ਗਿਆ, ਤਾਂ ਦੁਆਬੇ ਦੇ ਪਹਿਲੇ ਹਾਕਮ ਅਦੀਨਾ ਬੇਗ ਨੇ ਸੋਢੀ ਵਡਭਾਗ ਸਿੰਘ ਨੂੰ ਮਿਲ ਕੇ ਮਸ਼ਵਰਾ ਦਿੱਤਾ ਕਿ-

"ਜੇ ਤੁਸੀਂ ਸਿੰਘਾਂ ਨੂੰ ਸਹਾਇਤਾ ਲਈ ਬੁਲਾ ਸਕਦੇ ਹੋ ਤਾਂ ਮੈਂ ਤੁਹਾਡੀ ਲੋੜੀਂਦੀ ਮੱਦਦ ਕਰਾਂਗਾ ।"

ਇਹ ਨੇਕ ਸਲਾਹ ਮੰਨ ਕੇ ਸੋਢੀ ਨੇ ਖਾਲਸੇ ਪਾਸ ਜਾ ਬੇਨਤੀ ਕੀਤੀ। ਅਦੀਨਾ ਬੇਗ ਨੇ ਖਾਲਸੇ ਨੂੰ ਦਾਰੂ-ਸਿੱਕਾ ਤੇ ਬਹੁਤ ਸਾਰਾ ਜੰਗੀ ਸਮਾਨ ਦਿੱਤਾ ਅਤੇ ਨਾਲ ਫੌਜ ਵੀ ਭੇਜ ਦਿੱਤੀ। ਇਸ ਤਰ੍ਹਾਂ ਦੋਹਾਂ ਨੇ ਮਿਲ ਕੇ ੧੮੧੪ ਬਿ· ਦੀ ਬਸੰਤ*ਰੁੱਤ ਵਿਚ ਜਲੰਧਰ ਤੇ ਹੱਲਾ ਬੋਲ ਦਿੱਤਾ। ਬੜਾ ਘਮਸਾਨ ਦਾ ਯੁੱਧ ਹੋਇਆ। ਤੁਰਕਾਂ ਦਾ ਦਲ ਹਾਰ ਖਾ ਕੇ ਭੱਜ ਨਿਕਲਿਆ।'ਖਿਆਲਾ ਸਿੰਘ' ਨਾਮੀ ਸੂਰਮੇ ਨੇ ਨੱਸੇ ਜਾਂਦੇ 'ਨਾਸਰ ਦੀਨ' (ਨਾਸਰ ਅਲੀ) ਨੂੰ ਘੇਰ ਕੇ ਹੇਠਾਂ ਸੁੱਟ ਲਿਆ ਅਤੇ ਸਿੰਘ ਸਰਦਾਰਾਂ ਦੇ ਅੱਗੇ ਪੇਸ਼ ਕੀਤਾ। ਸਿੰਘ ਸਰਦਾਰਾਂ ਨੇ ਹੁਕਮ ਦਿੱਤਾ ਕਿ-

"ਜਿਸ ਤਰ੍ਹਾਂ ਇਸ ਦੁਸ਼ਟ ਨੇ ਅੱਗ ਲਾ ਕੇ ਸਤਸੰਗ ਘਰ ਦਾ ਥੰਮ੍ਹ ਸਾੜਿਆ ਹੈ। ਉਸੇ ਤਰ੍ਹਾਂ ਇਸ ਨੂੰ ਜਿਉਂਦਿਆਂ ਸਾੜ ਦਿਓ।"

ਸੋ,ਇਸੇ ਤਰ੍ਹਾਂ ਕੀਤਾ ਗਿਆ ਇਸ ਤਰ੍ਹਾਂ ਜਲੰਧਰ ਫਤਹਿ ਕਰਕੇ ਤੇ ਅਦੀਨਾ ਬੇਗ ਦੇ ਹਵਾਲੇ ਕਰਕੇ ਖਾਲਸੇ ਨੇ ਕਰਤਾਰਪੁਰ ਦੀ ਤਬਾਹੀ ਦਾ ਬਦਲਾ ਲਿਆ।

ਫਿਰ ਜਦੋਂ ਖਾਲਸਾ ਰਾਜ ਕਾਇਮ ਹੋ ਗਿਆ ਤਾਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਸਾੜੇ ਗਏ ਸਤਿਸੰਗ-ਘਰ ਦੀ ਜਗ੍ਹਾ "ਸੱਤ-ਮੰਜ਼ਲੀ ਇਮਾਰਤ ਉਸਾਰੀ" ਅਤੇ ਉਸ ਦਾ ਨਾਮ ਵੀ 'ਥੰਮ੍ਹ-ਸਾਹਿਬ ਹੀ ਰਖਿਆ ਜੋ ਕਿ ਹਾਲੇ ਤਕ ਸੁਭਾਏਮਾਨ ਹੈ। ਗੁਰਦੁਆਰਾ ਐਕਟ ਬਣਨ ਤੋਂ ਬਾਅਦ ਇਸ ਗੁਰਦੁਆਰੇ ਦਾ ਪ੍ਰਬੰਧ ਅਤੇ ਕਬਜ਼ਾ ਲੈਣ ਲਈ ਸ਼੍ਰੋਮਣੀ ਕਮੇਟੀ ਵਲੋਂ ਲਾਹੌਰ ਹਾਈਕੋਰਟ ਵਿਚ ਇਨ੍ਹਾਂ ਸੋਢੀਆਂ ਵਿਰੁੱਧ ਮੁਕੱਦਮਾ ਦਾਇਰ ਕੀਤਾ ਗਿਆ। ਜਿਸ ਅਨੁਸਾਰ ਤਕਰੀਬਨ ੧੯੩੬ ਵਿਚ ਸਿਰਫ ਗੁ. ਥੰਮ੍ਹ ਜੀ ਸਾਹਿਬ ਦਾ ਕਬਜ਼ਾ ਅਕਾਲੀਆਂ ਨੂੰ ਸੌਂਪ ਦਿੱਤਾ ਗਿਆ। ਬਾਕੀ ਸਾਰੇ ਇਤਿਹਾਸਕ ਅਸਥਾਨ ਧੀਰਮੱਲੀਆਂ ਦੇ ਕਬਜ਼ੇ ਵਿਚ ਰਹੇ। ਪਰੰਤੂ ਹੁਣ ਕਈ ਅਸਥਾਨਾਂ ਦਾ ਪ੍ਰਬੰਧ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤਾਂ ਆਪ ਕਰਦੀਆਂ ਹਨ।

---

*ਦੇਖੋ ਹਿਸਟਰੀ ਆਫ ਪੰਜਾਬ ਪੰਨਾ ੨੩੦ ਤੇ। ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ ੩੨੨-੩੨੩ ਤੇ।

ਦੇਖੋ, ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਨਿਵਾਸ ੮੪ਵਾਂ।



## ੨. ਗੁਰਦੁਆਰਾ ਗੰਗਸਰ ਸਾਹਿਬ ਤੇ ਗੁਰਦੁਆਰਾ ਮੰਜੀ ਸਾਹਿਬ

ਸ਼ਹਿਰ ਤੋਂ ਬਾਹਰ ਪੂਰਬ ਦਿਸ਼ਾ ਵੱਲ ਦੋ-ਕੁ ਫਰਲਾਂਗ ਦੀ ਵਿੱਥ ਤੇ ਹੈ। ਦਿੱਲੀ ਦਰਵਾਜ਼ਿਉਂ ਨਿਕਲ ਕੇ ਸੱਜੇ ਪਾਸੇ ਵਲ ਗੁਰਦੁਆਰੇ ਤੱਕ ਸੜਕ ਜਾਂਦੀ ਹੈ। ਇਹ ਖੂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੫੬ ਵਿਚ ਬਣਵਾਇਆ ਸੀ।

ਇਕ ਵਾਰੀ ਗੁਰੂ ਅਰਜਨ ਦੇਵ ਜੀ ਇਥੇ ਦੀਵਾਨ ਲਗਾਈ ਬੈਠੇ ਸਨ। ਵੈਸਾਖੀ ਦਾ ਮੇਲਾ ਨੇੜੇ ਸੀ। ਸੰਗਤਾਂ ਅਪਾਰ ਆ ਰਹੀਆਂ ਸਨ। 'ਵਿਸਾਖੀ' ਨਾਮੇ ਇਕ ਸਿੱਖ ਨੇ ਹਰਿਦੁਆਰ ਜਾ ਕੇ ਗੰਗਾ ਇਸ਼ਨਾਨ ਕਰਨ ਦੀ ਇੱਛਾ ਪ੍ਰਗਟ ਕੀਤੀ। ਸਤਿਗੁਰਾਂ ਫੁਰਮਾਇਆ ਕਿ "ਭਾਈ! ਏਥੇ ਹੀ ਇਸ਼ਨਾਨ ਕਰ ਲੈ। ਇਹ 'ਸ਼ਕਰਗੰਜ' ਖੂਹ ਗੰਗਾ ਦੇ ਬਰਾਬਰ ਹੀ ਰਚਿਆ ਹੈ। ਸਿੱਖ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਮੇਰਾ ਪ੍ਰਣ ਹੈ ਹਰ ਸਾਲ ਹਰਿਦੁਆਰ ਜਾ ਕੇ ਇਸ਼ਨਾਨ ਕਰਨ ਦਾ।"[2] ਗੁਰੂ ਸਾਹਿਬ ਨੇ ਤਿੰਨ ਵਾਰੀ ਮਨ੍ਹਾ ਕੀਤਾ। ਪਰ ਉਸ ਨੇ ਕਿਹਾ, "ਮਹਾਰਾਜ! ਮੇਰੀ ਇੱਛਾ ਗੰਗਾ ਜਾਣ ਦੀ ਹੈ।" ਸਤਿਗੁਰਾਂ ਨੇ ਫੁਰਮਾਇਆ ਕਿ "ਜੇ ਤੂੰ ਜ਼ਰੂਰ ਹੀ ਜਾਣਾ ਹੈ ਤਾਂ ਸਾਡਾ ਵੀ ਗੜਵਾ ਲੈ ਜਾ, ਉਥੋਂ ਜਲ ਭਰ ਲਿਆਵੀਂ।" ਸਿੱਖ ਗੜਵਾ ਲੈ ਗਿਆ।

ਉਥੇ ਜਾ ਕੇ ਗੰਗਾ ਇਸ਼ਨਾਨ ਕੀਤਾ। ਜਾਂ ਸਤਿਗੁਰਾਂ ਦਾ ਗੜਵਾ ਭਰਨ ਲੱਗਾ ਤਾਂ ਗੜਵਾ ਹੱਥੋਂ ਛੁੱਟ ਗਿਆ। ਬਹੁਤ ਢੂੰਡਿਆ ਪਰ ਗੜਵਾ ਨਾ ਲਭਿਆ। ਇਕ ਹੋਰ ਗੜਵਾ ਜਲ ਦਾ ਭਰ ਕੇ ਲੈ ਆਇਆ। ਏਥੇ ਆ ਕੇ ਗੁਰੂ ਸਾਹਿਬ ਜੀ ਅੱਗੇ ਰੱਖਿਆ।

ਗੁਰੂ ਸਾਹਿਬ ਨੇ ਫੁਰਮਾਇਆ, 'ਭਾਈ! ਇਹ ਗੜਵਾ ਸਾਡਾ ਨਹੀਂ ਹੈ।' ਸਿੱਖ ਨੇ ਬੇਨਤੀ ਕੀਤੀ, ਕਿ ਸੱਚੇ ਪਾਤਸ਼ਾਹ! ਉਹ ਗੜਵਾ ਤਾਂ ਜਲ ਭਰਨ

---

੧-ਮਹਾਨ ਕੋਸ਼ ਪੰਨਾ ੯੦੩।

੨-ਮੈਕਾਲਫ ਸਿੱਖ ਇਤਿਹਾਸ, ਹਿੱਸਾ ੨, ਪੰਨਾ ੨੪੫ (ਪੰਜਾਬੀ)।

ਲਗਿਆਂ ਗੰਗਾ ਵਿਚ ਡਿੱਗ ਪਿਆ ਸੀ, ਬਹੁਤ ਢੂੰਡਿਆ ਪਰ ਨਹੀਂ ਲੱਭਾ। ਨਵਾਂ ਗੜਵਾ ਲੈ ਕੇ ਜਲ ਦਾ ਭਰ ਲਿਆਇਆ ਹਾਂ।

ਗੁਰੂ ਜੀ ਨੇ ਬਚਨ ਕੀਤਾ–"ਭਾਈ ! ਜੇ ਗੜਵਾ ਗੰਗਾ ਦੇ ਪ੍ਰਵਾਹ ਵਿਚ ਗਿਰਿਆ ਹੈ ਤਾਂ ਅਸੀਂ ਏਥੇ ਹੀ ਕਢਵਾ ਲਵਾਂਗੇ ।"

ਮਹਾਰਾਜ ਉੱਠ ਕੇ ਸ਼ਕਰ ਗੰਜ ਖੂਹ ਤੇ ਆਏ ਤੇ ਬਚਨ ਕੀਤਾ–

"ਹੇ ਗੰਗਾ ! ਤੂੰ ਜੋ ਸਾਡਾ ਗੜਵਾ ਲੀਤਾ ਹੈ,
ਏਥੇ ਦੇ ਦਿਓ ।"

ਸੋ, ਗੰਗਾ ਨੇ ਧੰਨ ਭਾਗ ਜਾਣ ਕੇ ਜਿਸ ਵੇਲੇ ਇਸ ਖੂਹ ਵਿਚ ਪ੍ਰਵੇਸ਼ ਕੀਤਾ, ਜਲ ਨੇ ਬੜੇ ਜ਼ੋਰ ਦਾ ਉਛਾਲਾ ਖਾਧਾ । ਗੁਰੂ ਜੀ ਨੇ ਉਸ ਸਿੱਖ ਨੂੰ ਪਾਸ ਬੁਲਾਇਆ ਤੇ ਇਹ ਕਹਿ ਕੇ ਗੜਵਾ ਕੱਢਣ ਦਾ ਹੁਕਮ ਦਿੱਤਾ, ਕਿ "ਸਤਿਨਾਮੁ ਦਾ ਜਾਪ ਕਰਕੇ ਗੜਵਾ ਕੱਢ ਲਿਆਓ ।" ਸੋ, ਸਿੱਖ ਨੇ ਆਗਿਆ ਅਨੁਸਾਰ ਜਲ ਵਿਚ ਚੁੱਭੀ ਲਾਈ ਤੇ ਗੜਵਾ ਕੱਢ ਲਿਆਂਦਾ ।

ਗੁਰੂ ਸਾਹਿਬ ਨੇ ਗੰਗਾ ਇਸ਼ਨਾਨ ਦੇ ਮਹਾਤਮ ਦਾ ਵਹਿਮ ਦੂਰ ਕਰਨ ਲਈ ਇਸ ਖੂਹ ਦਾ ਇਸ਼ਨਾਨ ਦੱਸਿਆ ਅਤੇ ਫੁਰਮਾਇਆ–

"ਸ਼ਕਰ ਗੰਜ ਯੇਹ ਨਾਮ ਧਰਾਯੋ ।
ਗੰਗਾ ਤੇ ਹਮ ਅਧਿਕ ਲਿਖਾਯੋ ।
ਜੋ ਬਾਛਾ ਕਰ ਏਥੇ ਆਵੈ ।
ਮਨ ਬਾਂਛਤ ਵਰ ਸਭ ਹੀ ਪਾਵੈ ।"[1]

ਇਥੇ ਹੀ ਜਿਸ ਥਾਂ ਬੈਠ ਕੇ ਗੁਰੂ ਸਾਹਿਬ ਦੀਵਾਨ ਸਜਾਉਂਦੇ ਰਹੇ ਹਨ, ਉਸ ਥਾਵੇਂ ਖੂਹ ਦੇ ਲਾਗੇ ਹੀ 'ਮੰਜੀ ਸਾਹਿਬ' ਬਣਿਆ ਹੋਇਆ ਹੈ । ਛੇਵੇਂ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਏਥੇ ਬਿਰਾਜ ਕੇ ਸੰਗਤਾਂ ਨੂੰ ਧਰਮ ਉਪਦੇਸ਼ ਦ੍ਰਿੜ੍ਹਾਉਂਦੇ ਰਹੇ ਹਨ ।

੧–ਕਵਿ ਸੋਹਣ ਸਿੰਘ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ੧੨ ।



## ੩. ਗੁਰਦੁਆਰਾ ਸ੍ਰੀ ਚੁਬੱਚਾ ਸਾਹਿਬ (ਪਾਤਸ਼ਾਹੀ ਛੇਵੀਂ)

ਇਹ ਗੁਰਦੁਆਰਾ ਲਹਿੰਦੇ ਪਾਸੇ ਵੱਲ ਅਬਾਦੀ ਦੇ ਅੰਦਰ ਬਗੀਚੇ ਦੇ ਪੱਕੇ ਕੋਟ ਦੀ ਇਕ ਨੁੱਕਰ ਉਤੇ ਹੈ । ਥੰਮ੍ਹ ਸਾਹਿਬ ਤੋਂ ਦਰਵਾਜ਼ੇ ਦਿਆਲ ਪੁਰ ਨੂੰ ਜਾਣ ਲੱਗਿਆਂ ਰਸਤੇ ਪੁਰ ਆਉਂਦਾ ਹੈ । ਇਹ ਬਾਗ ਦੀ ਪੱਕੀ ਫਸੀਲ ਦਾ ਇਕ ਬੁਰਜ ਸੀ । ਏਥੇ ਗੁਰੂ ਸਾਹਿਬ ਦੇ ਬਣਵਾਏ ਹੋਏ ਰਿਹਾਇਸ਼ੀ ਮਕਾਨ ਸਨ। ਖਿਆਲ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਏਸੇ ਅਸਥਾਨ ਵਿਚ ਨਿਵਾਸ ਰੱਖਦੇ ਰਹੇ । ਇਥੇ ਇਕ ਬੜਾ ਚੋੜਾ ਖੂਹ ਸੀ ਜੋ ਇਹ ਮਕਾਨ ਬਨਣ ਸਮੇਂ ਹੀ ਬਣਿਆ ਸੀ । ਇਸ ਖੂਹ ਦਾ ਜਲ ਬਾਗ ਨੂੰ ਪੈਂਦਾ ਸੀ ਤੇ ਏਸੇ ਜਲ ਨਾਲ ਬਾਗ ਦੇ ਫੁਹਾਰੇ ਚਲਦੇ ਹੁੰਦੇ ਸਨ, ਜਿਨ੍ਹਾਂ ਵਿਚੋਂ ਫੁਹਾਰਾ ਗੁਰਦੁਆਰੇ ਦੇ ਚੁਬੱਚੇ ਵਿਚ ਲੱਗਾ ਹੋਇਆ ਸੀ । ਇਸ ਚੁਬੱਚੇ ਦੇ ਕਿਨਾਰੇ ਬੈਠ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਜਨ ਕਰਦੇ ਸਨ । ਇਸ ਚੁਬੱਚੇ ਵਾਲੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ । ਖੂਹ ਦੇ ਵਿਚ ਹੁਣ ਛੋਟਾ ਖੂਹ ਲੱਗ ਗਿਆ ਹੋਇਆ ਹੈ । ਜਿਸ ਦਾ ਜਲ ਇਸ ਮਹੱਲੇ ਦੇ ਵਸਨੀਕ ਵਰਤਦੇ ਹਨ । ਇਸ ਅਸਥਾਨ ਦੀ ਅਸਲੀ ਇਮਾਰਤ ਢਹਿ ਗਈ ਸੀ, ਬਾਅਦ ਵਿਚ ਗੁਰਦੁਆਰਾ ਕਮੇਟੀ ਅਤੇ ਕਰਤਾਰਪੁਰ ਦੀ ਸੰਗਤ ਨੇ ਇਮਾਰਤ ਦੀ ਸੇਵਾ ਕਰਕੇ ਇਸ ਅਸਥਾਨ ਨੂੰ ਨਵੇਂ ਸਿਰੇ ਰੌਣਕਾਂ ਬਖਸ਼ੀਆਂ । ਏਥੇ ਬਹੁਤ ਸਮੇਂ ਤਕ ਨਿਰਮਲੇ ਸੰਤ ਨਿਵਾਸ ਰੱਖਦੇ, ਭਜਨ ਕਰਦੇ ਤੇ ਵਿਦਿਆ ਪੜ੍ਹਾਉਂਦੇ ਸਨ । ਆਏ ਅਤਿਥੀ ਸਾਧੂਆਂ ਦੀ ਸੇਵਾ ਕਰਦੇ ਸਨ । ਹੁਣ ਇਹ ਅਸਥਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਥੰਮ੍ਹ ਸਾਹਿਬ ਦੇ ਪਰਬੰਧ ਵਿਚ ਆ ਗਿਆ ਹੈ ।

## ੪. ਬੀਬੀ ਕੌਲਾਂ ਜੀ ਦਾ ਸਮਾਧੀ ਅਸਥਾਨ

ਗੁਰਦੁਆਰਾ 'ਚੁਬੱਚਾ ਸਾਹਿਬ' ਦੇ ਨਾਲ ਹੀ ਬਾਗ ਵਿਚ ਬੀਬੀ ਕੌਲਾਂ ਜੀ ਦਾ ਸਮਾਧੀ ਅਸਥਾਨ ਹੈ । ਕੌਲਾਂ ਜੀ ਪਹਿਲਾਂ ਅੰਮ੍ਰਿਤਸਰ ਰਹਿੰਦੇ ਸਨ । ਕੁਝ

ਕੂ ਤੰਗ ਨਜ਼ਰੀਏ ਵਾਲੇ ਸਿੱਖਾਂ ਦੇ ਝਗੜਾ ਛੇੜਨ ਤੇ ਅਤੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਆਦਿ ਹਜ਼ੂਰੀ ਸਿੱਖਾਂ ਦੇ ਮਸ਼ਵਰੇ ਨਾਲ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਹਨਾਂ ਨੂੰ ਕਰਤਾਰ ਪੁਰ ਭੇਜ ਦਿੱਤਾ ਸੀ । ਏਥੇ ਹੀ, ੩੧ ਜੇਠ ੧੬੭੯ ਬਿ: ਨੂੰ ਕੌਲਾਂ ਜੀ ਦਾ ਦਿਹਾਂਤ ਹੋਇਆ। ਕੌਲਾਂ ਜੀ ਦੀ ਭਾਵਨਾ ਅਨੁਸਾਰ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅੰਤ ਸਮੇਂ ਉਸ ਨੂੰ ਏਥੇ ਪਧਾਰ ਕੇ ਦਰਸ਼ਨ ਦਿਤੇ ਤੇ ਅੰਤਮ ਸੰਸਕਾਰ ਕੀਤਾ । ਬੀਬੀ ਕੌਲਾਂ ਇਕ ਗੁਰੂ ਘਰ ਦੇ ਦੋਖੀ ਮੁਸਲਮਾਨ ਦੀ ਲੜਕੀ ਸੀ ਜੋ ਕਿ ਗੁਰੂ ਦੀ ਮਹਿਮਾ ਅਤੇ ਹਕੀਕਤ ਨੂੰ ਦੇਖ ਕੇ ਆਪਣੇ ਬਾਪ ਦੇ ਹੁਕਮ ਤੋਂ ਬਾਹਰ ਹੋ ਕੇ ਗੁਰੂ ਘਰ ਜਾਂਦੀ ਸੀ।

## ੫. ਚੌਪੜ ਸਾਹਿਬ

ਬੀਬੀ ਕੌਲਾਂ ਜੀ ਦੇ ਅਸਥਾਨ ਦੇ ਪਾਸ ਹੀ ਦਰਖੱਤ ਹੇਠ ਚੌਪੜ ਬਣਿਆ ਹੋਇਆ ਹੈ। ਦੁਆਲੇ ਚਾਰ-ਦੀਵਾਰੀ ਹੈ। ਏਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪੈਂਦੇ ਖਾਂ ਜਰਨੈਲ ਨਾਲ ਚੌਪੜ ਖੇਡਿਆ ਕਰਦੇ ਸੀ।

## ੬. ਗੁਰਦੁਆਰਾ ਵਿਆਹ ਅਸਥਾਨ ਗੁਰੂ ਤੇਗ ਬਹਾਦਰ ਤੇ ਮਾਤਾ ਗੁਜਰੀ ਜੀ

ਚੁਬੱਚਾ ਸਾਹਿਬ ਤੋਂ ਅੱਗੇ ਜਾ ਕੇ ਸੱਜੇ ਹੱਥ ਇਕ ਗਲੀ ਜਾਂਦੀ ਹੈ। ਇਸ ਦਾ ਨਾਮ ਰਬਾਬੀਆਂ ਵਾਲੀ ਗਲੀ ਹੈ । ਇਸ ਦੇ ਅਖੀਰ ਤੇ ਘਰਾਂ ਦੇ ਵਿਚਕਾਰ ਪਹਿਲਾਂ ਛੋਟੀ ਜਿਹੀ ਯਾਦਗਾਰ ਸੀ । ਇਸ ਅਸਥਾਨ ਨੂੰ ੧੧ ਅੱਸੂ ੧੬੮੬ ਬਿ: ਨੂੰ ਭਾਈ 'ਸੁਭਿਖੀ ਖੱਤਰੀ ਦੀ ਕੰਨਿਆ 'ਗੁਜਰੀ' ਜੀ ਨਾਲ "ਗੁਰੂ ਤੇਗ ਬਹਾਦਰ ਸਾਹਿਬ" ਦਾ ਵਿਆਹ ਹੋਇਆ ਸੀ।[2] ਹੁਣ ਇਸ ਇਤਿਹਾਸਕ ਜਗ੍ਹਾ ਤੇ ਬੜਾ ਆਲੀਸ਼ਾਨ ਗੁਰਦੁਆਰਾ ਸੁਭਾਇਮਾਨ ਹੈ।

---

੧-ਕਵਿ ਸੋਹਣ ਸਿੰਘ ਗੁਰ ਬਿਲਾਸ ਪਾਤਸ਼ਾਹੀ ੬ਵੀਂ ਅਧਿਆਇ ੧੩ ।

੨-ਕਵਿ ਗੁਲਾਬ ਸਿੰਘ-'ਮਰਮਰਨਾਲੀ ੯ਵਾਂ ਪ੍ਰਕਰਣ ਛੰਦ ਤੀਜਾ ।



## ੭. ਨਾਨਕਿਆਣਾ ਸਾਹਿਬ

ਇਹ ਯਾਦਗਾਰੀ ਅਸਥਾਨ ਕਰਤਾਰਪੁਰ ਦੇ ਬੱਸ ਅੱਡੇ ਤੋਂ ਜਲੰਧਰ ਵਲ ਦੋ ਫਰਲਾਂਗ ਦੀ ਵਿਥ ਤੇ ਜੀ. ਟੀ. ਰੋਡ ਤੋਂ ਸੱਜੇ ਹੱਥ ਹੈ । ਇਸ ਵੇਲੇ ਇਹ ਅਸਥਾਨ ਧੀਰ ਮੱਲੀਆਂ ਦੇ ਕਬਜ਼ੇ ਵਿਚ ਹੋਣ ਸਦਕਾ ਬੇ-ਅਬਾਦ ਹੈ ।

## ੮. ਬਾਬੇ ਦੀ ਬੇਰ

ਇਹ ਬੇਰੀ ਕਰਤਾਰਪੁਰ ਤੋਂ ਪਿੰਡ ਕਾਲੂਵਾਂ ਦੇ ਰਾਹ ਵੱਲ ਮੱਲੀਆਂ ਦੇ ਖੂਹ ਤੇ ਹੈ । ਬੇਰੀ ਹੇਠਾਂ ਥੜ੍ਹਾ ਬਣਿਆ ਹੋਇਆ ਹੈ । ਇਥੇ ਕਿਸੇ ਸਮੇਂ ਬਾਬਾ ਗੁਰਦਿੱਤਾ ਜੀ ਆ ਕੇ ਬੈਠੇ ਸਨ । ਇਸ ਅਸਥਾਨ ਦੀ ਸੇਵਾ-ਸੰਭਾਲ ਵੀ ਮਾਮੂਲੀ ਹੈ ।

## ੯. ਦਮਦਮਾ ਸਾਹਿਬ

ਇਹ ਅਸਥਾਨ ਗੁਰਦੁਆਰਾ ਗੰਗਸਰ ਅਤੇ ਸੰਗਮ ਸਿਨੇਮਾ ਦੇ ਬਿਲਕੁਲ ਵਿਚਕਾਰ ਹੈ। ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਖਾਸ ਜਰਨੈਲਾ ਪੈਂਦੇ ਖਾਂ ਨੂੰ ਮਾਰਿਆ ਸੀ। ਇਥੇ ਹੀ ਮਹਾਰਾਜ ਛੇਵੇਂ ਪਾਤਸ਼ਾਹ ਨੇ ਕਮਰ-ਕੱਸਾ ਖੋਲ੍ਹ ਕੇ ਦਮ ਲਿਆ ਸੀ ।

## ੧੦. ਟਾਹਲੀ ਸਾਹਿਬ

ਇਹ ਗੁਰਦੁਆਰਾ ਰੇਲਵੇ ਸਟੇਸ਼ਨ ਤੋਂ ਜਲੰਧਰ ਵਲ ਦੋ ਫਰਲਾਂਗ ਦੀ ਦੂਰੀ ਤੇ ਹੈ। ਸਾਵਣ ਸੰਮਤ ੧੭੧੪ ਵਿਚ 'ਦਾਰਾ ਸ਼ਕੋਹ' ਦੀ ਸਹਾਇਤਾ ਵਾਸਤੇ[1] ਗੋਇੰਦਵਾਲ ਸਾਹਿਬ ਜਾਂਦੇ ਹੋਏ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ ਇਥੇ ਉਤਾਰਾ ਕੀਤਾ ਸੀ।

ਘੋੜੇ ਬੰਨ੍ਹਣ ਲਈ ਟਾਹਲੀ ਦੀ ਤਾਜ਼ੀ ਡਾਲੀ ਵੱਢ ਕੇ ਕਿੱਲਾ ਗੱਡਿਆ ਸੀ।

---

੧-ਮੁਨਸ਼ੀ ਸੁਜਾਨ ਰਾਏ ਭੰਡਾਰੀ – ਖੁਲਾਸਾ ਤੁਲ ਤਵਾਰੀਖ (ਫਾਰਸੀ) ਸਫਾ ੫੧੩ ।

ਜੋ ਵਰਖਾ ਰੁੱਤ ਹੋਣ ਕਰਕੇ ਹਰਾ ਹੋ ਗਿਆ ਅਤੇ ਟਾਹਲੀ ਦਾ ਰੂਪ ਧਾਰਨ ਕਰ ਗਿਆ, ਜੋ ਹਾਲੇ ਤਕ ਕਾਇਮ ਹੈ। ਨਗਰ ਨਿਵਾਸੀ ਬੜੀ ਸ਼ਰਧਾ ਨਾਲ ਇਸ ਅਸਥਾਨ ਦੀ ਸੇਵਾ ਕਰਦੇ ਹਨ।

## ੧੧. ਗੁ: ਡੇਰਾ ਭਾਈ ਭਗਤੂ ਜੀ

ਭਾਈ ਭਗਤੂ ਜੀ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਦੇ ਬਚਨ ਨਾਲ ਭਾਈ 'ਆਦਮ ਜੀ' (ਬਠਿੰਡਾ) ਦੇ ਘਰ ਪੈਦਾ ਹੋਏ ਸਨ। ਵੱਡੇ ਹੋ ਕੇ ਪੰਜਵੇਂ ਤੇ ਛੇਵੇਂ ਗੁਰੂ ਸਾਹਿਬਾਂ ਦੀ ਤਨੋਂ ਮਨੋਂ ਸੇਵਾ ਕਰਦੇ ਰਹੇ। ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦੇ ਸਮੇਂ ਸੰਮਤ ੧੭੧੪ ਵਿਚ ਭਾਈ ਭਗਤੂ ਜੀ ਗੁਰੂ ਦਰਸ਼ਨਾਂ ਨੂੰ ਕਰਤਾਰਪੁਰ ਆਏ ਤੇ ਰਸਤੇ ਵਿਚ ਆਉਂਦਿਆਂ ਬੀਮਾਰ ਹੋ ਗਏ। ਕੁਝ ਚਿਰ ਬੀਮਾਰ ਰਹਿਣ ਪਿੱਛੋਂ ਇਥੇ ਹੀ ਸਰੀਰ ਛੱਡ ਦਿੱਤਾ, ਇਹਨਾਂ ਦੇ ਮ੍ਰਿਤਕ ਸਰੀਰ ਦਾ ਗੁਰੂ ਜੀ ਨੇ ਆਪਣੇ ਹੱਥੀਂ ਸੰਸਕਾਰ ਕੀਤਾ। ਇਹ ਅਸਥਾਨ ਸ਼ਹਿਰ ਦੇ ਚੜ੍ਹਦੇ ਵੱਲ ਹੈ। ਸ਼ਹਿਰ ਦੇ ਲੋਕ ਬਾਬੇ ਭਗਤੂ ਦੇ ਡੇਹਰੇ ਨਜ਼ਦੀਕ ਮ੍ਰਿਤਕ ਪ੍ਰਾਣੀਆਂ ਦਾ ਹੁਣ ਵੀ ਸੰਸਕਾਰ ਕਰਨਾ ਬੜਾ ਉੱਤਮ ਸਮਝਦੇ ਹਨ।

## ੧੨. ਸ਼ੀਸ਼ ਮਹਿਲ

ਇਹ ਅਸਥਾਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਰਿਹਾਇਸ਼ੀ ਅਸਥਾਨ ਸੀ, ਜੋ ਕਿ ਬਹੁਤ ਰਮਣੀਕ ਸੀ। ਗੁਰਦੁਆਰਾ ਥੰਮ੍ਹ ਸਾਹਿਬ ਦੇ ਨਾਲ ਕਿਲ੍ਹੇ ਵਿਚ ਧੀਰ ਮੱਲੀਆਂ ਦੇ ਕਬਜ਼ੇ ਹੇਠ ਇਹ ਅਸਥਾਨ ਹੈ। ਪਹਿਲੇ ਸ਼ੀਸ਼ ਮਹਿਲ ਦੀ ਬਿਲਡਿੰਗ ਖਸਤਾ ਹੋ ਚੁੱਕੀ ਹੈ, ਇਨ੍ਹਾਂ ਸੋਢੀਆਂ ਵਲੋਂ ਹੋਰ ਨਵਾਂ ਸ਼ੀਸ਼ ਮਹਿਲ ਬਣਾਇਆ ਜਾ ਰਿਹਾ ਹੈ। ਇਸੇ ਸ਼ੀਸ਼ ਮਹਿਲ ਵਿਚ ਨਿਮਨ ਲਿਖਤ ਇਤਿਹਾਸਕ ਚੀਜ਼ਾਂ ਮੌਜੂਦ ਹਨ।

(ੳ) ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤੇਗਾ (ਖੰਡਾ) ਜਿਸ ਨਾਲ ਪੈਂਦੇ ਖਾਂ ਨੂੰ ਮਾਰਿਆ ਸੀ। ਇਸ ਦਾ ਵਜ਼ਨ ੧੮ ਸੇਰ ਕੱਚਾ ਹੈ।



(ਅ) ਗੁਰੂ ਹਰਿ ਰਾਇ ਸਾਹਿਬ ਜੀ ਦਾ ਖੰਡਾ।

(ੲ) ਇਕ ਨਿਤਨੇਮ ਦਾ ਗੁਟਕਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦਗਾਰ ਹੈ। ਇਸ ਦੀ ਲਿਖਾਈ ਬਹੁਤ ਹੀ ਸੁੰਦਰ ਤੇ ਮਹੀਨ ਹੈ।

(ਸ) ਬਾਬਾ ਗੁਰਦਿੱਤਾ ਜੀ ਦੀ ਸੇਹਲੀ ਟੋਪੀ ਜੋ ਬਾਬਾ ਸ੍ਰੀ ਚੰਦ ਜੀ ਨੇ ਬਾਬਾ ਜੀ ਨੂੰ ਸੌਂਪੀ ਸੀ ਅਤੇ ਬਾਬਾ ਗੁਰਦਿੱਤਾ ਜੀ ਦੀ ਇਕ ਦਸਤਾਰ ਹੈ।

(ਹ) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਵੀ ਹੈ। ਜੋ ਕਿ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਸੰਮਤ ੧੬੬੧ ਭਾਦਰੋਂ ਦੀ ਏਕਮ ਨੂੰ ਲਿਖਾਈ ਸੀ।



